# ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ

ਪਰੋਫੈਸਰ ਬਲਕਾਰ ਸਿੰਘ

'ਦਸਮ ਗ੍ਰੰਥ' ਜਿਸਦਾ ਨਾਮ ਕਿਸੇ ਵੇਲੇ 'ਬਚਿਤ੍ਰ ਨਾਟਕ ਗ੍ਰੰਥ' ਹੁੰਦਾ ਸੀ, ਇਸ ਵੇਲੇ 'ਸ੍ਰੀ ਦਸਮ ਗ੍ਰੰਥ ਸਾਹਿਬ' ਹੋ ਗਿਆ ਹੈ।ਇਸ 'ਗ੍ਰੰਥ' ਦਾ ਇਤਿਹਾਸ ਭਾਵੇਂ ਬਹੁਤਾ ਪੁਰਾਣਾ ਨਹੀਂ ਹੈ,ਪਰ ਇਸ ਬਾਰੇ ਕਿੰਤੂ-ਮੁਕਤ ਕੋਈ ਧਾਰਨਾ ਪ੍ਰਾਪਤ ਵੀ ਨਹੀਂ ਹੈ।ਇਸਦਾ ਸਖੇਪ ਵੇਰਵਾ ਇਸ ਪ੍ਰਕਾਰ ਹੈ ਕਿ ਅਨੰਦਪੁਰੀ ਦਰਬਾਰ ਵਿਚ ਜੋ 52 ਕਵੀ ਦਸਮ ਪਾਤਸ਼ਾਹ ਹਜ਼ੂਰ ਦੀ ਸਰਪ੍ਰਸਤੀ ਦਾ ਨਿਘ ਮਾਨ ਰਹੇ ਸਨ,ਉਹ ਭਾਰਤ ਦੇ ਪ੍ਰਾਪਤ ਧਾਰਮਿਕ ਸਾਹਿਤ ਨੂੰ ਪੰਜਾਬ ਦੇ ਲੋਕਾਂ ਦੀ ਭਾਸ਼ਾ(ਭਾਖਾ) ਵਿਚ ਲਿਖਣ ਦਾ ਕੰਮ,ਦਸਮ ਪਾਤਸ਼ਾਹ ਹਜ਼ੂਰ ਦੀ ਇੱਛਾ ਮੁਤਾਬਿਕ ਹੀ ਕਰ ਰਹੇ ਸਨ।ਜੇ ਅਜਿਹਾ ਗੁਰੂ ਜੀ ਦੀ ਆਗਿਆ ਨਾਲ ਵੀ ਹੋ ਰਿਹਾ ਸੀ,ਤਾਂ ਵੀ ਇਹਨਾਂ ਲਿਖਤਾਂ ਨੂੰ ਗੁਰੂ ਜੀ ਦੀਆਂ ਲਿਖਤਾਂ ਕਹਿਣਾ ਕਿਵੇਂ ਵੀ ਠੀਕ ਨਹੀਂ ਲਗਦਾ।'ਕੱਚੀ' ਅਤੇ 'ਪੱਕੀ' ਬਾਣੀ ਦੀ ਗਲ ਸ਼ੁਰੂ ਤਾਂ ਪਹਿਲਾਂ ਹੀ ਹੋ ਗਈ ਸੀ,ਪਰ ਇਸ ਬਾਰੇ ਬਾਣੀ ਵਿਚ ਟਿਪਣੀ ਗੁਰੂ ਅਮਰਦਾਸ ਜੀ ਦੀ ਹੀ ਪ੍ਰਾਪਤ ਹੈ:

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥

ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥

ਚਿਤ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥

ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥920

ਗੁਰੁ ਅਰਜਨ ਦੇਵ ਜੀ ਨੇ ‘ਕਚੀ’ ਤੇ ‘ਸਚੀ’ ਬਾਣੀ ਦੀ ਪਛਾਣ ਕਰਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰ ਦਿਤੀ ਅਤੇ ਦਸਮ ਪਾਤਸ਼ਾਹ ਹਜ਼ੂਰ ਨੇ “ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ” ਨਾਲ ਕਚੀ ਤੇ ਸਚੀ ਬਾਣੀ ਵਿਚ ਨਿਖੇੜ ਕਰ ਸਕਣ ਦਾ ਆਧਾਰ ਮੁਹਈਆਂ ਕਰ ਦਿਤਾ।ਇਸ ਵਿਧੀ ਵਿਚ ‘ਦਸਮ ਗ੍ਰੰਥ’ ਨੂੰ ਕਿਵੇਂ ਲੈਣਾ ਚਾਹੀਦਾ ਹੈ,ਇਸਦੀ ਵੀਚਾਰ ਇਥੇ ਕੀਤੀ ਜਾ ਰਹੀ ਹੈ।ਇਸਤੋਂ ਪਹਿਲਾਂ ਇਹ ਜਾਣ ਲੈਣਾ ਜ਼ਰੂਰੀ ਹੈ ਕਿ ਜੋ ਕੁਝ ਵੀ ਅਨੰਦਪੁਰ ਸਾਹਿਬ ਵਿਖੇ 52 ਕਵੀਆਂ ਵਲੋਂ ਲਿਖਿਆ ਜਾ ਰਿਹਾ ਸੀ,ਉਹ ਸਾਰਾ ਇਕ ‘ਵਿਦਿਆ ਸਾਗਰ’ ਨਾਮੀ ਗ੍ਰੰਥ ਵਿਚ ਸ਼ਾਮਲ ਹੁੰਦਾ ਜਾ ਰਿਹਾ ਸੀ।ਇਸ ਗ੍ਰੰਥ ਬਾਰੇ ਭਾਈ ਸੰਤੋਖ ਸਿੰਘ ਕਰਤਾ ‘ਗੁਰ ਪ੍ਰਤਾਪ ਸੂਰਯ’ ਦੀ ਟਿਪਣੀ ਇਸ ਪ੍ਰਕਾਰ ਹੈ:

ਤਿਨ ਕਵੀਅਨ ਬਾਣੀ ਰਚੀ ਲਿਖ ਕਾਗਦ ਤੁਲਵਾਏ।ਨੌਂ ਮਨ ਹੋਏ ਤੋਲ ਮਹਿ ਸੂਖਮ ਲਿਖਤ ਲਿਖਾਏ।

ਵਿਦਿਆਸਾਗਰ ਤਿਸ ਗ੍ਰੰਥ ਕੋ,ਨਾਮ ਧਰਓ ਕਰ ਪ੍ਰੀਤ।ਨਾਨਾ ਬਿਧਿ ਕਵਿਤਾ ਰਚੀ ਰਖਿ ਰਖਿ ਨੌ ਰਸ ਪ੍ਰੀਤਿ।

ਮਚਿਯੋ ਜੰਗ ਗੁਰ ਸੰਗ ਬਡ,ਗਯੋ ਗ੍ਰੰਥ ਸੁਬੀਚ।ਨਿਕਸੇ ਆਨੰਦਪੁਰਿ ਤਜਯੋ,ਲੁਟਿਯੋ ਪੁਨਿ ਮਿਲਿ ਨੀਚ।

ਪ੍ਰਿਥਕ ਪ੍ਰਿਥਕ ਪਤ੍ਰੇ ਹੁਤੇ,ਲੁਇਬੋ ਸੁ ਗ੍ਰੰਥ ਬਿਖੇਰ।ਇਕ ਥਲ ਰਹਯੋ ਨਾ ਇਮ ਗਯੋ,ਜਿਸ ਤੋਂ ਮਿਲਿਯੋ ਨਾ ਫੇਰ।

(ਗੁਰਪ੍ਰਤਾਪ ਸੂਰਯ ਰੁਤ 4 ਅੰਸ਼ 42)

ਪਰ ਅਜਿਹਾ ਹਵਾਲਾ ਕਿਤੇ ਨਹੀਂ ਆਉਂਦਾ ਕਿ ਵਿਦਿਆ ਸਾਗਰ ਗ੍ਰੰਥ ਵਿਚ ਦਸਮ ਪਾਤਸ਼ਾਹ ਹਜ਼ੂਰ ਦੀ ਬਾਣੀ ਵੀ ਸ਼ਾਮਲ ਕੀਤੀ ਜਾ ਰਹੀ ਸੀ।ਇਸ ਬਾਰੇ ਇਹ ਮਨੌਤ ਵੀ ਹੈ ਕਿ ਸਾਰਾ ਗ੍ਰੰਥ ਸਰਸਾ ਨਦੀ ਦੀ ਭੇਟ ਹੋ ਗਿਆ ਸੀ।ਪਰ ਭਾਈ ਸਾਹਿਬ ਦੀ ਰਾਏ ਵਧੇਰੇ ਠੀਕ ਲਗਦੀ ਹੈ ਕਿ ਪੰਥ-ਦੋਖੀ ਲੁਟੇਰਿਆਂ ਵਲੋਂ ਅਨੰਦਪੁਰ ਦੀ ਹੋਈ ਲੁਟ ਵੇਲੇ ਇਹ ਗ੍ਰੰਥ ਵੀ ਲੁਟ ਦਾ ਸ਼ਿਕਾਰ ਹੋ ਗਿਆ ਸੀ ਅਤੇ ਨਸ਼ਟ ਹੋ ਗਿਆ ਸੀ,ਜਾਂ ਫਿਰ ਖਿਲਰ ਗਿਆ ਸੀ।ਜਿਹਨਾ ਲੋਕਾਂ ਨੂੰ ਇਸ ਗ੍ਰੰਥ ਬਾਰੇ ਜਾਣਕਾਰੀ ਸੀ,ਉਹਨਾ ਨੇ ਜਿਹੜੇ ਪੱਤਰੇ ਹੱਥ ਆਏ,ਉਹਨਾ ਨੂੰ ਸੰਭਾਲਣ ਦੀ ਕੋਸ਼ਿਸ਼ ਕੀਤੀ ਸਾਬਤ ਹੋ ਜਾਂਦੀ ਹੈ ਕਿਉਂਕਿ ਜੋ ਕੁਝ ਪ੍ਰਾਪਤ ਹੋਇਆ,ਉਹ ਵਧੇਰੇ ਪੱਤਰਿਆਂ ਦੇ ਰੂਪ ਵਿਚ ਹੀ ਸੀ।ਪਿਛੋਂ ਭਾਈ ਮਨੀ ਸਿੰਘ ਨੇ ਜੋ ਕੁਝ ਇਕਠਾ ਕੀਤਾ,ਉਸਦਾ ਆਧਾਰ, ਇਸ ‘ਵਿਦਿਆ ਸਾਗਰ ਗ੍ਰੰਥ’ ਨਾਲ ਸਬੰਧਤ, ਲੋਕਾਂ ਦੇ ਹੱਥ ਆਏ ਪੱਤਰੇ ਹੀ ਸਨ।ਕਿਧਰੇ ਵੀ ਇਹ ਜ਼ਿਕਰ ਨਹੀਂ ਆਉਂਦਾ ਕਿ ਦਸਮ ਪਾਤਸ਼ਾਹ ਦੀਆਂ ਪਰਮਾਣਿਕ ਬਾਣੀਆਂ ਵਿਚੋਂ ਕੋਈ ਭਾਈ ਮਨੀ ਸਿੰਘ ਨੇ ਇਕਠੀ ਕੀਤੀ ਹੋਵੇ।ਸਪਸ਼ਟ ਹੈ ਕਿ ਦਸਮ ਗੁਰੂ ਦੀ ਬਾਣੀ ਉਸੇ ਵਿਧੀ ਵਿਚ ਸੰਗਤਾਂ ਨੇ ਸੰਭਾਲੀ ਹੋਈ ਸੀ,ਜਿਵੇਂ ਬਾਕੀ ਗੁਰੂਆਂ ਦੀ ਬਾਣੀ ਗੁਰਸਿੱਖ ਸੰਭਾਲਦੇ ਰਹੇ ਸਨ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਗ੍ਰੰਥ ਦਾ ਨਾਮ ‘ਵਿਦਯਾਧਰ’ ਦਸਿਆਂ ਹੈ ਅਤੇ ਇਸ ਵਿਚ “ਮਤ ਮਤਾਂਤਰਾਂ ਅਤੇ ਚਮਤਕਾਰੀ ਪ੍ਰਸੰਗਾਂ ਪਰ ਚਰਚਾ ਔਰ ਨਿਰਣਾ” ਸ਼ਾਮਲ ਪਰਵਾਨ ਕੀਤਾ ਹੈ।ਉਹ ਇਹ ਵੀ ਮੰਨਦੇ ਹਨ ਕਿ “ਇਸ ਪੁਸਤਕ ਤੋਂ ਛੁਟ ਹੋਰ ਬਹੁਤ ਗ੍ਰੰਥ ਬਣਾਏ ਗਏ ਸੇ ਜਿਨਾਂ ਵਿਚੋਂ ਕਈ ਪੂਰਣ ਅਤੇ ਕਈ ਅਧੂਰੇ ‘ਦਸਮ ਗ੍ਰੰਥ’ ਵਿਚ ਅਸੀਂ ਦੇਖਦੇ ਹਾਂ”।ਦਸਮ-ਬਾਣੀ ਦਾ ਜ਼ਿਕਰ ਇਥੇ ਵੀ ਨਹੀਂ ਹੋਇਆ।ਭਾਈ ਮਨੀ ਸਿੰਘ ਨੂੰ ਮਾਤਾ ਸੁੰਦਰੀ ਜੀ ਨੇ 1721 ਈ. ਵਿਚ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਗ੍ਰੰਥੀ ਨਿਯੁਕਤ ਕੀਤਾ ਸੀ।ਉਹ ਇਸ ਸੇਵਾ ਵਿਚ

ਉਹ 17 ਸਾਲ ਰਹੇ ਅਤੇ 1738 ਵਿਚ ਸ਼ਹੀਦ ਕਰ ਦਿਤੇ ਗਏ ਸਨ।ਇਸ ਦੌਰਾਨ ਜਿਹੜੀ ਚਿੱਠੀ ਭਾਈ ਮਨੀ ਸਿੰਘ ਨੇ ਮਾਤਾ ਸੁੰਦਰੀ ਜੀ ਨੂੰ ਲਿਖੀ,ਉਸਦੇ ਆਧਾਰ ਤੇ ਹੀ ਇਹ ਮੰਨਿਆ ਜਾਂਦਾ ਹੈ ਕਿ ਕ੍ਰਿਸ਼ਨਾਵਤਾਰ ਅਤੇ 303 ਤ੍ਰੀਯਾ ਚਰਿਤ੍ਰ ਭਾਈ ਸਾਹਿਬ ਨੂੰ ਮਿਲ ਗਏ ਸਨ।ਪਰ ਇਸਦਾ ਇਥੇ ਵੀਚਾਰਨਯੋਗ ਪੱਖ ਇਹ ਹੈ ਕਿ ਇਹ ਹਵਾਲਾ ਉਸਦਾ ਹੈ,ਜੋ ਭਾਈ ਸਾਹਿਬ ਕੋਲ ਨਹੀਂ ਸੀ ਅਤੇ ਹੋਰਨਾ ਕੋਲ ਸੀ।ਸਵਾਲ ਇਹ ਪੈਦਾ ਹੁੰਦਾ ਹੈ ਕਿ ਦਸਮ ਪਾਤਸ਼ਾਹ ਜੀ ਦੀ ਬਾਣੀ ਪਹੁੰਚਣ ਦਾ ਕੋਈ ਹਵਾਲਾ ਨਹੀਂ ਹੈ ਅਤੇ ਇਸ ਨਾਲ ਇਹ ਪੁਸ਼ਟ ਹੋ ਜਾਂਦਾ ਹੈ ਕਿ ਸਿੱਖਾਂ ਕੋਲ ਦਸਮ ਪਾਤਸ਼ਾਹ ਜੀ ਦੀ ਬਾਣੀ ਸੁਰਖਿਅਤ ਰੂਪ ਵਿਚ ਉਸੇ ਤਰ੍ਹਾਂ ਪ੍ਰਾਪਤ ਸੀ,ਜਿਵੇਂ ਪਰੰਪਰਾ ਵਿਚ ਸਿੱਖਾਂ ਵਲੋਂ ਬਾਣੀ ਸੰਭਾਲੀ ਜਾਂਦੀ ਰਹੀ ਸੀ।ਜਿਥੋਂ ਤਕ ਪੱਤਰੇ ਸੰਭਾਲਣ ਅਤੇ ਭਾਈ ਮਨੀ ਸਿੰਘ ਤਕ ਪਹੁੰਚਣ ਦਾ ਸਵਾਲ ਹੈ,ਉਹਨਾਂ ਵਿਚ ਪਹਿਲ ਦਸਮ ਪਾਤਸ਼ਾਹ ਹਜ਼ੂਰ ਦੀ ਬਾਣੀ ਨੂੰ ਹੋਣੀ ਚਾਹੀਦੀ ਸੀ।ਪਰ ਜੋ ਕੁਝ ਇਕਠਾ ਹੋਇਆ,ਉਸ ਵਿਚ ਅਵਤਾਰ ਅਤੇ ਤ੍ਰੀਆ ਚਰਿਤ੍ਰ ਦਾ ਹਵਾਲਾ ਸਾਬਤ ਕਰਦਾ ਹੈ ਕਿ ਇਹ ਸਭ 'ਵਿਦਿਆ ਸਾਗਰ ਗ੍ਰੰਥ' ਦਾ ਹੀ ਹਿੱਸਾ ਸੀ।ਏਸੇ ਲਈ ਕਿਹਾ ਜਾ ਰਿਹਾ ਹੈ ਕਿ ਇਹ ਹਵਾਲਾ ਵੀ ਕਿਤੇ ਨਹੀਂ ਮਿਲਦਾ ਕਿ 'ਵਿਦਿਆ ਸਾਗਰ ਗ੍ਰੰਥ' ਵਿਚ ਦਸਮ ਪਾਤਸ਼ਾਹ ਦੀ ਬਾਣੀ ਵੀ ਸ਼ਾਮਲ ਸੀ।ਜੇ ਅਜਿਹਾ ਹੁੰਦਾ ਤਾਂ ਇਸਦਾ ਜ਼ਿਕਰ ਸਮਕਾਲੀ ਹਵਾਲਿਆਂ ਵਿਚ ਕਿਸੇ ਨ ਕਿਸੇ ਰੂਪ ਵਿਚ ਆ ਜਾਣਾ ਸੀ।

ਭਾਈ ਮਨੀ ਸਿੰਘ ਨੇ ਦੋ ਕੰਮ ਕੀਤੇ।ਇਕ ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ,ਜਿਸ ਵਿਚ ਰਾਗਾਂ ਦੇ ਕ੍ਰਮ ਅਨੁਸਾਰ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਦਰਜ ਕੀਤੀ ਗਈ ਸੀ।ਦੂਜਾ ਉਹਨਾਂ ਨੇ ਹਰ ਸੰਭਵ ਯਤਨ ਕਰਕੇ, ਦਸਮ ਪਾਤਸ਼ਾਹ ਦੀ ਬਾਣੀ ਅਤੇ ਭਾਖਾ ਵਿਚ ਹੋ ਚੁਕੇ ਅਨੁਵਾਦ ਇਕਠੇ ਕਰਕੇ. 'ਦਸਵੇਂ ਪਾਤਸ਼ਾਹ ਦਾ ਗ੍ਰੰਥ' ਤਿਆਰ

ਕੀਤਾ*1।ਭਾਈ ਨਾਭਾ ਜੀ ਨੇ ਇਹ ਨਤੀਜਾ ਕਢਿਆ ਹੈ ਕਿ ਦਸਮ ਗ੍ਰੰਥ ਬਾਰੇ ਸ਼ਖਸ਼ੀ ਫੈਸਲੇ ਤਾਂ ਪ੍ਰਾਪਤ ਹਨ ਪ੍ਰੰਤੂ ਦਸ਼ਮੇਸ਼ ਜੀ ਦੇ ਥਾਪੇ ਹੋਏ ਨਿਯਮਾਂ ਮੁਤਾਬਿਕ ਕੋਈ ਫੈਸਲਾ ਪ੍ਰਾਪਤ ਨਹੀਂ ਹੈ।ਇਸਦਾ ਸਿਟਾ ਹੈ ਕਿ "ਮੂਰਖ ਲਿਖਾਰੀਆਂ ਦੀ ਕ੍ਰਿਪਾ ਕਰਕੇ ਕਈ ਹੋਰ ਬੀੜਾਂ ਵੀ ਬਣ ਗਈਆਂ ਹਨ, ਔਰ ਅਰਥਾਂ ਦੇ ਅਨਰਥ ਹੋ ਗਏ ਹਨ, ਪਰ ਕਿਸੇ ਗੁਰਮਤ ਪ੍ਰੇਮੀ ਨੇ ਇਸਦੇ ਪੂਰਨ ਸੁਧਾਰ ਦਾ ਉਪਾਯ ਨਹੀਂ ਕੀਤਾ, ਚਾਹੇ ਬੀੜਾਂ ਤਾਂ ਬੇਅੰਤ ਹਨ ਪਰ ਮੁਖ ਦੋ ਹੀ ਹਨ ਇਕ ਭਾਈ ਮਨੀ ਸਿੰਘ ਦੀ ਜਿਸਦਾ ਦੂਜਾ ਨਾਉਂ ਭਾਈ ਦੀਪ ਸਿੰਘ ਵਾਲੀ ਭੀ ਹੈ, ਦੂਜੀ ਭਾਈ ਸੁਖਾ ਸਿੰਘ ਦੀ, ਜਿਸਨੂੰ ਖਾਸ ਬੀੜ ਕਰਕੇ ਭੀ ਸਦਦੇ ਹਨ"*2।ਇਹਨਾਂ ਦੋਹਾਂ ਹੀ ਬੀੜਾਂ ਦੇ ਤਤਕਰੇ ਵਿਚ 'ਬਚਿਤ੍ਰ ਨਾਟਕ ਗ੍ਰੰਥ' ਨਾਮ ਹੀ ਆਇਆ ਹੈ।ਭਾਈ ਮਨੀ ਸਿੰਘ ਵਾਲੀ ਬੀੜ ਵਿਚ "ਤਤਕਰਾ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਜੀ ਕਾ ਮੁਖਾਰਬਿੰਦ ਪਾਤਸ਼ਾਹੀ 10" ਅਤੇ ਭਾਈ ਸੁਖਾ ਸਿੰਘ ਵਾਲੀ ਬੀੜ ਵਿਚ "ਸੂਚੀ ਪੋਥੀ ਕਾ ਤਤਕਰਾ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਜੀ ਦਾ ਮੁਖ ਵਾਕ ਪਾਤਸ਼ਾਹੀ 10॥ਲਿਖਯਤੇ॥"ਹੈ।ਡਾ. ਬਲਬੀਰ ਸਿੰਘ ਨੇ 'ਦਸਮ ਗ੍ਰੰਥ: ਤੁਕ ਤਤਕਰਾ' ਦੀ ਭੂਮਿਕਾ ਵਿਚ ਇਹ ਲਿਖਿਆ ਹੈ ਕਿ 'ਦਸਮ ਗ੍ਰੰਥ ਨਾਮ ਵੀਹਵੀਂ ਸਦੀ ਦੇ ਮੁਢ ਵਿਚ ਪ੍ਰਚਲਿਤ ਹੋਇਆ'।ਪਰ 'ਹਾਲੇ ਤਕ ਇਸ ਗ੍ਰੰਥ ਨੂੰ ਆਦਿ ਗ੍ਰੰਥ ਵਾਂਗੂੰ ਨੀਯਤ ਪੰਨਿਆਂ ਦੀ ਸੀਮਾਂ ਵਿਚ ਨਹੀਂ ਲਿਆਂਦਾ ਗਿਆ ਹੈ'।'ਬਚਿਤ੍ਰ ਨਾਟਕ' ਤੋਂ 'ਦਸਮ ਗ੍ਰੰਥ' ਤਕ ਦਾ ਇਤਿਹਾਸ ਸਾਬਤ ਕਰ ਦੇਂਦਾ ਹੈ ਕਿ ਇਹ ਸਭ ਸੋਚੀ ਸਮਝੀ ਸਕੀਮ ਅਨੁਸਾਰ ਹੀ ਹੋਇਆ ਜਾਪਦਾ ਹੈ।

'ਦਸਮ ਗ੍ਰੰਥ' ਬਾਰੇ ਪ੍ਰਾਪਤ ਹਵਾਲਿਆਂ ਤੋਂ ਇਹ ਗਲ ਤਾਂ ਸਪਸ਼ਟ ਹੋ ਜਾਂਦੀ ਹੈ ਕਿ ਭਾਈ ਮਨੀ ਸਿੰਘ ਦੇ ਯਤਨ ਤੋਂ ਪਹਿਲਾਂ ਕੋਈ ਬੀੜ ਪ੍ਰਾਪਤ ਨਹੀਂ ਸੀ।ਪ੍ਰਾਪਤ ਬੀੜ ਬਾਰੇ ਜਿਹੜਾ ਵੀਚਾਰ ਵਟਾਂਦਰਾ ਦਮਦਮਾ ਸਾਹਿਬ ਵਿਖੈ ਭਾਈ ਮਨੀ ਸਿੰਘ ਦੀ ਸ਼ਹੀਦੀ ਤੋਂ ਪਿਛੋਂ ਹੋਇਆ,ਉਸਤੋਂ

ਪਹਿਲੀ ਗਲ ਤਾਂ ਇਹ ਸਾਬਤ ਹੋ ਜਾਂਦੀ ਹੈ ਕਿ ਪ੍ਰਾਪਤ ਬੀੜ ਵਿਚ ਦਸਮ ਪਾਤਸ਼ਾਹ ਹਜ਼ੂਰ ਦੀਆਂ ਬਾਣੀਆਂ ਸ਼ਾਮਲ ਹੋ ਜਾਣ ਕਰਕੇ ਇਸ ਗ੍ਰੰਥ ਦਾ ਸਤਿਕਾਰ ਤਾਂ ਸੀ।ਪਰ ਪ੍ਰਾਪਤ ਬੀੜ ਵਿਚ ਸ਼ਾਮਲ ਬਾਕੀ ਸਾਰੀਆਂ ਬਾਣੀਆਂ ਨੂੰ ਦਸਮ ਪਾਤਸ਼ਾਹ ਦੀ ਰਚਨਾ ਮੰਨਣ ਬਾਰੇ ਪੰਥਕ–ਸਹਿਮਤੀ ਨਹੀ ਸੀ।ਏਸੇ ਲਈ ਵਾਰ ਵਾਰ ਇਹ ਨੁਕਤਾ ਉਠਦਾ ਰਿਹਾ ਸੀ ਕਿ ਦਸਮ ਪਾਤਸ਼ਾਹ ਦੀ ਬਾਣੀ,ਬਾਕੀ ਰਚਨਾਵਾਂ ਨਾਲੋਂ ਅਲਗ ਕਰਕੇ ਦੋ ਗਰੰਥ ਬਣਾ ਦਿਤੇ ਜਾਣ।ਤ੍ਰੀਯਾਂ ਚਰਿਤ੍ਰ ਅਤੇ ਹਕਾਇਤਾਂ ਨੂੰ ਕਲਪੇ ਜਾ ਰਹੇ ਦੋਹਾਂ ਗ੍ਰੰਥਾਂ ਵਿਚੋਂ ਕਿਸੇ ਵਿਚ ਵੀ ਸ਼ਾਮਲ ਨ ਕੀਤੇ ਜਾਣ ਵਾਸਤੇ ਲਗਭਗ ਸਹਿਮਤੀ ਹੀ ਸੀ।ਮਸਲਾ ਅਜ ਵੀ ਇਥੇ ਹੀ ਖੜਾ ਹੈ।ਹਲ ਉਦੋਂ ਹੁੰਦਾ ਜਾਂ ਅਜ ਹੋਵੇ,ਪਰਖ ਵਾਸਤੇ ਕਸੌਟੀ ਗ੍ਰੰਥ ਅਤੇ ਪੰਥ ਨੇ ਹੀ ਰਹਿਣਾ ਹੈ।ਭਗਤ ਰਤਨਾਵਲੀ ਦੀ ਸਾਖੀ 140 ਦਾ ਇਹ ਵਾਕ ਵੀ ਇਸੇ ਸੁਰ ਵਿਚ ਕਸੌਟੀ ਬਣ ਸਕਦਾ ਹੈ ਕਿ "ਜੈਸੇ ਤੁਸਾਂ ਨੂੰ ਵੇਦ ਸ਼ਾਸਤ੍ਰ ਪੁਰਾਣਾ ਤੇ ਪ੍ਰਤੀਤ ਹੈ, ਤੈਸੇ ਗੁਰਾਂ ਦੇ ਸਿੱਖਾਂ ਨੂੰ ਗੁਰਾਂ ਦੇ ਵਚਨਾਂ ਤੇ ਪ੍ਰਤੀਤ ਹੈ"।ਪੰਥਕ–ਸੁਜਗਤਾ ਦੀ ਪਰਖ ਦਸਮ ਪਾਤਸ਼ਾਹ ਹਜ਼ੂਰ ਦਾਦੂ ਦੀ ਕਬਰ ਤੇ ਸਿਰ ਝੁਕਾਉਣ ਦਾ ਬਚਿਤਰ ਨਾਟਕ ਕਰਕੇ ਵੀ ਕਰ ਚੁਕੇ ਸਨ।ਪੰਥ ਨੇ ਸ਼ਬਦ–ਗੁਰੂ ਦੀ ਅਗਵਾਈ ਵਿਚ ਹੀ ਗੁਰੂ–ਪੰਥ ਹੋਣਾ ਹੈ।ਪੰਥਕ–ਬਿਬੇਕ ਦਾ ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ ਅਤੇ ਜਿਥੇ ਅਤੇ ਜਦੋਂ ਠੀਕ ਅਤੇ ਗਲਤ ਵਿਚਕਾਰ ਫੈਸਲਾ ਲੈਣ ਦੀ ਨੌਬਤ ਆਵੇ ਤਾਂ ਕਸੌਟੀ ਗੁਰਬਾਣੀ ਹੀ ਰਹੇਗੀ। ਬਹੁਤ ਸਾਰੀਆਂ ਲਿਖਤਾਂ ਸਿੱਖ ਧਰਮ ਬਾਰੇ ਅਜਿਹੀਆਂ ਵੀ ਮਿਲਦੀਆਂ ਹਨ,ਜਿਨ੍ਹਾਂ ਨੂੰ ਜਿਉਂ ਦਾ ਤਿਉਂ ਮੰਨਣ ਨਾਲ ਸਿੱਖੀ ਦੇ ਮੂਲ ਸਰੋਕਾਰ ਹੀ ਵੰਗਾਰੇ ਜਾਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਇਸ ਪਰਥਾਏ ਪਰਵਾਨ ਕਰਦੇ ਹਨ ਕਿ "ਅਸੀਂ ਇਤਿਹਾਸ ਰਹਿਤਨਾਮੇ ਆਦਿਕ ਪੁਸਤਕਾਂ ਦਾ ਗੁਰਬਾਣੀ ਨਾਲ ਟਾਕਰਾ ਕਰੀਏ ਤਾਂ ਤੁਰਤ ਸੱਚ ਝੂਠ ਦਾ ਨਿਤਾਰਾ ਹੋ ਜਾਂਦਾ

ਹੈ।ਇਸਤੋਂ ਛੁਟ ਸਾਨੂੰ ਵਕਤਾ ਦੇ ਤਾਤਪਰਯ ਅਰ ਪ੍ਰਕਰਣ ਦਾ ਗਯਾਨ ਭੀ ਹੋਣਾ ਚਾਹੀਯੇ,ਜਿਸ ਦੇ ਜਾਣੇ ਬਿਨਾਂ ਕਿਸੇ ਵਾਕ ਨੂੰ ਪਰਮਾਣਿਕ ਮੰਨ ਲੈਣਾ ਭਾਰੀ ਭੁਲ ਦਾ ਕਾਰਣ ਹੁੰਦਾ ਹੈ"।(ਗੁਰੁਮਤ ਸੁਧਾਕਰ ਜ)

ਇਸਦੀ ਉਦਾਹਰਣ ਜੇ ਦੇਣੀ ਹੋਵੇ ਤਾਂ ਚੌਪਈ ਦੇ ਤਾਤਪਰਯ ਅਤੇ ਪਰਸੰਗ ਰਾਹੀਂ ਦਿਤੀ ਜਾ ਸਕਦੀ ਹੈ।ਚੌਪਈ ਆਪਣੇ ਪਰਸੰਗ ਵਜੋਂ 'ਤ੍ਰੀਯਾ ਚਰਿਤ੍ਰ' ਦਾ ਹਿੱਸਾ ਹੈ।ਪਰ ਤਾਤਪਰਯ ਵਜੋਂ ਇਸਦੇ ਜਿਹੜੇ ਭਾਗ ਦਾ ਗੁਰਮਤਿ ਨਾਲ ਵਿਰੋਧ ਨਹੀਂ ਹੈ ਉਸਨੂੰ ਪੰਥਕ ਮਾਨਤਾ ਪ੍ਰਾਪਤ ਹੋ ਗਈ ਹੈ।ਇਹ ਮਾਨਤਾ ਕਦੋਂ ਤੇ ਕਿਵੇਂ ਪ੍ਰਾਪਤ ਹੋਈ,ਇਸ ਬਾਰੇ ਤਾਂ ਪਰਮਾਣਿਕ ਰੂਪ ਵਿਚ ਕੁਝ ਵੀ ਪ੍ਰਾਪਤ ਨਹੀਂ ਹੈ।ਪਰ ਇਸਨੂੰ ਮਿਲੀ ਹੋਈ ਮਾਨਤਾ ਨਿਰਸੰਦੇਹ ਗ੍ਰੰਥ ਅਤੇ ਪੰਥ ਦੀ ਕਸੌਟੀ ਤੇ ਪਰਖਣ ਤੋਂ ਬਾਦ ਹੀ ਮਿਲੀ ਹੋਈ ਲਗਦੀ ਹੈ।ਇਸਦੇ ਉਹੀ 25 ਬੰਦ (377-401) ਪੰਥ-ਪਰਵਾਣਤ ਹਨ,ਜਿਨ੍ਹਾਂ ਦਾ ਗੁਰਮਤਿ ਅਨੁਸਾਰੀ ਹੋਣਾ ਸਿੱਧ ਹੈ।ਪਰ ਇਸਦੇ ਚਾਰ ਬੰਦ (402-5) ਪੰਥ ਪਰਵਾਣਤ ਨਹੀਂ ਹਨ ਕਿਉਂਕਿ ਉਹ ਗੁਰਮਤਿ ਅਨੁਸਾਰੀ ਨਹੀਂ ਹਨ।ਇਹਨਾਂ ਚਾਰਾਂ ਵਿਚੋਂ ਅਖੀਰਲੇ ਨੂੰ ਛਡਕੇ ਬਾਕੀ ਤਿੰਨਾਂ ਦਾ ਪਾਠ ਅਜਿਹੇ ਸਿੱਖਾਂ ਨੇ ਕਰਣਾ ਸ਼ੁਰੂ ਵੀ ਕਰ ਦਿਤਾ ਹੈ,ਜਿਹੜੇ ਇਹਨਾਂ ਨੂੰ ਛਡੇ ਜਾਣ ਦੇ ਪੰਥਕ-ਬਿਬੇਕ ਨੂੰ ਜਾਂ ਸਮਝਣਾ ਨਹੀਂ ਚਾਹੁੰਦੇ ਜਾਂ ਸਮਝਣ ਤੋਂ ਅਸਮਰਥ ਹਨ।ਸਿੱਖ ਧਰਮ ਦੇ ਗਭੀਰ ਪਾਠਕ ਨੂੰ ਇਹ ਸਮਝਣਾ ਔਖਾ ਨਹੀਂ ਹੈ ਕਿ ਛਡੇ ਗਏ ਤਿੰਨਾਂ ਬੰਦਾਂ ਦੀ ਚੌਪਈ ਦੇ 25 ਬੰਦਾਂ ਨਾਲ ਵੀ ਇਕਸੁਰਤਾ ਸਥਾਪਤ ਕਰਣੀ ਮੁਸ਼ਕਲ ਜਾਪਦੀ ਹੈ।ਤਿੰਨਾਂ ਬੰਦਾਂ ਦਾ ਪਾਠ ਇਸ ਪ੍ਰਕਾਰ ਹੈ:

ਕਿਰਪਾ ਕਰੀ ਹਮ ਪਰ ਜਗਮਾਤਾ।ਗ੍ਰੰਥ ਕਰਾ ਪੂਰਨ ਸੁਭਰਾਤਾ।

ਕਿਲਬਿਖ ਸਕਲ ਦੇਖ ਕੋ ਹਰਤਾ।ਦੁਸਟ ਦੋਖੀਅਨ ਕੋ ਛੈ ਕਰਤਾ।402

ਸ੍ਰੀ ਅਸਿਧੁਜ ਜਬ ਭਏ ਦਯਾਲਾ।ਪੂਰਨ ਕਰਾ ਗ੍ਰੰਥ ਤਤਕਾਲਾ।

ਮਨ ਬਾਂਛਤ ਫਲ ਪਾਵੈ ਸੋਈ।ਦੁਖ ਨ ਤਿਸੈ ਬਿਆਪਤ ਕੋਈ।

ਅੜਿਲ: ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ।ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ।

ਦੂਖ ਦਰਦ ਭੌ ਨਿਕਟ ਨ ਤਿਨ ਨਰ ਕੈ ਰਹੈ।ਹੋ ਜੋ ਯਾ ਕੀ ਏਕ ਬਾਰ ਚੌਪਈ ਕੋ ਕਹੈ।404

ਇਹ ਹਵਾਲਾ ਇਸ ਲਈ ਦਿਤਾ ਹੈ ਤਾਂ ਕਿ ਪੰਥਕ-ਬਿਬੇਕ ਦਾ ਇਹ ਨੁਕਤਾ ਸਾਹਮਣੇ ਲਿਆਂਦਾ ਜਾ ਸਕੇ ਕਿ 'ਦਸਮ ਗ੍ਰੰਥ' ਵਿਚੋਂ ਦਸਮ ਪਾਤਸ਼ਾਹ ਦੀ ਬਾਣੀ ਦੀ ਨਿਸ਼ਾਨਦੇਹੀ ਕਰਣ ਵਾਸਤੇ,ਇਸ ਵਿਧੀ ਨੂੰ ਵਰਤਿਆਂ, ਚਲ ਰਹੇ ਬੇਲੋੜੇ ਵਿਵਾਦ ਨੂੰ ਸਮੇਟਿਆ ਜਾ ਸਕਦਾ ਹੈ।ਜਿਵੇਂ ਕਿਸੇ ਵੇਲੇ ਖਾਲਸਾ-ਬਿਬੇਕ ਨਾਲ ਚੌਪਈ ਦੇ 28 ਵਿਚੋਂ 25 ਬੰਦ ਪਰਵਾਨ ਕਰ ਲਏ ਗਏ ਸਨ,ਉਵੇਂ ਹੀ ਜੋ ਗੁਰਮਤਿ ਦੇ ਵਿਰੁਧ ਹੈ ਉਸਨੂੰ ਛਡਕੇ ਅਤੇ ਜੋ ਗੁਰਮਤਿ ਦੇ ਹੱਕ ਵਿਚ ਹੈ,ਉਸ ਨੂੰ ਲੈਕੇ ਇਸ ਵਡ-ਆਕਾਰੀ ਗ੍ਰੰਥ ਦਾ ਪੰਥਕ-ਟੈਕਸਟ ਤਿਆਰ ਕੀਤਾ ਜਾ ਸਕਦਾ ਹੈ।ਇਸ ਵਿਚ ਤਾਂ ਕੋਈ ਸ਼ੱਕ ਹੀ ਨਹੀਂ ਹੈ ਕਿ ਮੇਰੀ ਰਾਇ ਉਨਾਂ ਚਿਰ ਕੋਈ ਅਰਥ ਨਹੀਂ ਰਖਦੀ,ਜਿੰਨਾਂ ਚਿਰ ਇਸਨੂੰ ਪੰਥਕ-ਵਿਧੀ ਵਿਚ ਮਾਨਤਾ ਪ੍ਰਾਪਤ ਨਹੀਂ ਹੋ ਜਾਂਦੀ।ਜੇ ਏਨੀਂ ਕੂ ਪੰਥਕ-ਸਚਾਈ ਨੂੰ ਸਮਝ ਲਿਆ ਜਾਵੇ ਤਾਂ 'ਦਸਮ-ਗ੍ਰੰਥ' ਬਾਰੇ ਚਲ ਰਹੀ ਬਹਿਸ ਨੂੰ ਲੈਕੇ ਪੱਬਾਂ ਭਾਰ ਹੋਈਆਂ ਦੋਹਾਂ ਧਿਰਾਂ ਨੂੰ ਕਦਮ ਰੋਕਕੇ ਸੋਚਣ ਦੀ ਲੋੜ ਤਾਂ ਮਹਿਸੂਸ ਹੋ ਹੀ ਸਕਦੀ ਹੈ।ਇਹਨਾਂ ਦੋਹਾਂ ਧਿਰਾਂ ਵਿਚ ਇਕ ਉਹ ਹੈ ਜਿਹੜੀ ਪ੍ਰਾਪਤ ਪੂਰੇ ਦੇ ਪੂਰੇ 'ਦਸਮ ਗ੍ਰੰਥ' ਨੂੰ ਦਸਮ ਪਾਤਸ਼ਾਹ ਦੀ ਬਾਣੀ ਮੰਨਦੀ ਹੈ ਅਤੇ ਦੂਜੀ ਉਹ ਧਿਰ ਹੈ,ਜਿਹੜੀ ਸਾਰੇ 'ਦਸਮ ਗ੍ਰੰਥ' ਨੂੰ ਹੀ ਰੱਦ ਕਰਣ ਵਾਲੇ ਪਾਸੇ ਤੁਰੀ ਹੋਈ ਹੈ।ਇਹ ਦੋਵੇਂ ਪੁਜ਼ੀਸ਼ਨਾਂ ਉਲਾਰ ਅਤੇ ਅੰਤਮਪਖੀ ਹਨ ਅਤੇ ਇਹਨਾਂ ਤੋਂ ਗੁਰੇਜ਼ ਕਰਕੇ ਅਤੇ ਪੰਥਕ-ਵਿਧੀ ਵਿਚ ਫੈਸਲਾ ਲੈਣ ਦੀ ਲੋੜ ਹੈ।

ਮੈਂ ਅਜਿਹੇ ਵਿਦਵਾਨਾਂ ਨੂੰ ਜਾਣਦਾ ਹਾਂ ਜਿਨ੍ਹਾਂ ਨੇ ਉਮਰ ਭਰ 'ਦਸਮ ਗ੍ਰੰਥ' ਬਾਰੇ ਸੋਚਿਆ ਹੀ ਨਹੀਂ।ਪਰ ਆਖਰੀ ਉਮਰੇ ਕਾਹਲੀ ਵਿਚ ਸਾਰੇ ਗ੍ਰੰਥ ਨੂੰ ਰੱਦ ਕਰਣ ਦੇ ਲਾਲਚ ਵਿਚ ਇਹ ਵੀ ਖਿਆਲ ਨ ਰਖਿਆ ਕਿ ਪੰਥਕ-ਵਿਧੀ ਅਧੀਨ ਅਜਿਹਾ ਕਿਸੇ ਵੀ ਸਿੱਖ ਨੂੰ ਅਧਿਕਾਰ ਹੀ ਨਹੀਂ ਹੈ।ਦੋਹਾਂ ਉਲਾਰ ਧਿਰਾਂ ਨੂੰ ਸਮਝਣ ਲਈ ਦੋ ਉਦਾਹਰਣਾ ਇਥੇ ਦੇਣ ਨਾਲ ਮਸਲੇ ਨੂੰ ਸਮਝਣ ਵਿਚ ਸਹਾਇਤਾ ਮਿਲ ਸਕਦੀ ਹੈ।ਪਹਿਲੀ ਇਕ ਸਥਾਪਤ ਸਿਆਸੀ ਲੀਡਰ ਦੀ ਉਦਾਹਰਣ ਹੈ,ਜੋ ਇਹ ਸਮਝਦਾ ਹੈ ਕਿ ਜੋ ਪੂਰੇ 'ਦਸਮ ਗ੍ਰੰਥ' ਨੂੰ ਨਹੀਂ ਮੰਨਦੇ,ਉਹ ਜਾਪੁ ਸਾਹਿਬ ਨੂੰ ਨਹੀਂ ਮੰਨਦੇ।ਉਸਨੇ ਦਸਮ-ਗੁਰੂ ਦੀ ਬਾਣੀ ਜਾਂ ਗੁਟਕੇ ਤੋਂ ਪੜ੍ਹੀ ਸੀ,ਜਾਂ ਢਾਡੀਆਂ ਤੇ ਕਥਾਕਾਰਾਂ ਤੋਂ ਸੁਣੀ ਸੀ।ਜਦੋਂ ਉਸ ਨੂੰ ਤ੍ਰੀਆ ਚਰਿਤ੍ਰ ਪੜ੍ਹਾਇਆ ਗਿਆ ਤਾਂ ਉਸਨੂੰ ਯਕੀਨ ਨਹੀਂ ਆ ਰਿਹਾ ਸੀ ਕਿ ਇਹ ਵੀ ਦਸਮ-ਗ੍ਰੰਥ ਦਾ ਹਿੱਸਾ ਹੋ ਸਕਦੀ ਹੈ।ਦੂਸਰੀ ਉਦਾਹਰਣ ਇਕ ਸਥਾਪਤ ਸਿੱਖ ਵਿਦਵਾਨ ਦੀ ਹੈ,ਜੋ ਇਹ ਕਹਿ ਰਿਹਾ ਸੀ ਕਿ 'ਮੇਰਾ ਗੁਰੂ ਤ੍ਰੀਆ ਚਰਿਤ੍ਰ ਵਰਗੀ ਬਾਣੀ ਨਹੀਂ ਲਿਖ ਸਕਦਾ'।ਜੋ ਵਿਦਵਾਨ ਸੰਪੂਰਨ ਦਸਮ-ਗ੍ਰੰਥ ਦੇ ਮੁਦਈ ਹਨ,ਉਹ ਇਹ ਦੋਵੇਂ ਪੱਖ ਲੁਕੋਕੇ ਗਲ ਕਰਦੇ ਨਜ਼ਰ ਆ ਜਾਂਦੇ ਹਨ।ਜਿਹੜੇ ਲੇਖਕਾਂ ਨੂੰ ਚਰਿਤ੍ਰੋਪਾਖਿਆਨ ਵਿਚੋਂ ਗੁਰਮਤਿ ਅ'ਮੰਤਵ ਨਜ਼ਰ ਆਉਂਦੇ ਹਨ,ਉਹਨਾਂ ਤੋਂ ਪੁਛਿਆ ਜਾਣਾ ਚਾਹੀਦਾ ਹੈ ਕਿ ਕੀ ਉਹਨਾਂ ਨੂੰ ਸੱਚੀਂ ਮੁਚੀਂ ਲਗਦਾ ਹੈ ਕਿ ਇਸ ਰਚਨਾ ਵਿਚਲੀ 'ਅੰਨ੍ਹੀ ਕਾਮੁਕਤਾ' ਨੂੰ ਜੇ 'ਬੇਜੋੜ ਵਿਆਹ,ਝੂਠੀ ਅਤੇ ਫਰੇਬੀ ਸ਼ਾਨ' ਮੰਨ ਵੀ ਲਿਆ ਜਾਵੇ ਤਾਂ ਵੀ ਇਹ ਗੁਰੂ-ਸਿਖਿਆਂ ਦਾ ਹਿੱਸਾ ਕਿਵੇਂ ਬਨੇਗਾ?ਇਹੋ ਜਿਹੇ ਸਵਾਲਾਂ ਦਾ ਜਵਾਬ ਦੇਣ ਦੀ ਥਾਂ,ਜੇ ਕੋਈ ਲੇਖਕ ਪਰੰਪਰਕ ਪ੍ਰੀਤ ਕਹਾਣੀਆਂ ਦੇ ਹਵਾਲੇ ਨਾਲ ਇਸਨੂੰ 'ਲੋਕਯਾਨ ਦਾ ਭੰਡਾਰ' ਕਹਿਣ ਦੀ ਵਧੀਕੀ ਕਰੇ,ਤਾਂ ਸਮਝ ਲੈਣਾ ਚਾਹੀਦਾ ਹੈ ਕਿ ਟੀਚਾ ਮੰਤਵ-ਸਿਧੀ ਹੀ ਹੋ ਸਕਦਾ ਹੈ।ਇਸ ਵਾਸਤੇ ਅਕਸਰ ਚਰਿਤ੍ਰ

266 ਦਾ ਹਵਾਲਾ ਦਿਤਾ ਜਾਦਾ ਹੈ।ਸਵਾ ਸੌ ਬੰਦਾਂ ਦੇ ਇਸ ਚਰਿਤ੍ਰ ਵਿਚ ਕਿਤੇ ਕਿਤੇ ਅਜਿਹੇ ਹਵਾਲੇ ਮਿਲ ਜਾਂਦੇ ਹਨ,ਜਿਹਨਾਂ ਨੂੰ ਗੁਰਮਤਿ ਦੇ ਵਿਰੋਧ ਵਿਚ ਪਰਵਾਨ ਕਰਣ ਦੀ ਲੋੜ ਨਹੀਂ ਪੈਂਦੀ।ਉਦਾਹਰਣ ਵਜੋਂ ਪਰਮਾਰਥ ਦੇ ਨਾਮ ਤੇ ਕੀਤੇ ਗਏ ਪਾਪਾਂ ਸਾਹਮਣੇ ਵਡੇ ਤੋਂ ਵਡੇ ਪਾਪ ਸ਼ਰਮਿੰਦੇ ਹੋ ਜਾਂਦੇ ਹਨ:

ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਡਰਾਹੀ।

ਪਾਇ ਪਰੋ ਪਰਮੇਸਵਰ ਕੇ ਪਸੁ ਪਾਹਨ ਮੈ ਪਰਮੇਸਵਰ ਨਾਹੀ।12

ਇਹ ਤੇ ਇਹੋ ਜਿਹੇ ਹੋਰ ਹਵਾਲੇ ਇਹੀ ਸੰਕੇਤ ਕਰਦੇ ਹਨ ਕਿ ਸਿੱਖ-ਸਰੋਕਾਰਾਂ ਦਾ ਪ੍ਰਭਾਵ 52 ਕਵੀਆਂ ਤੇ ਸੀ ਅਤੇ ਇਸਦਾ ਕਿਤੇ ਨ ਕਿਤੇ ਪ੍ਰਗਟਾਵਾ ਵੀ ਹੋ ਜਾਣਾ ਸਮਝ ਆਉਂਦਾ ਹੈ।ਜੋ ਗੁਰਮਤਿ ਦੀ ਪਰਖ ਤੇ ਪੂਰਾ ਉਤਰਦਾ ਹੈ,ਉਸਨੂੰ ਚੌਪਈ ਵਾਂਗ ਗ੍ਰੰਥ ਅਤੇ ਪੰਥ ਦੀ ਵਿਧੀ ਵਿਚ ਅਪਣਾਇਆ ਜਾ ਸਕਦਾ ਹੈ।ਏਸੇ ਲਈ ਇਸ ਗ੍ਰੰਥ ਦਾ ਪੰਥਕ-ਟੈਕਸਟ ਤਿਆਰ ਕਰਣ ਦੀ ਲੋੜ ਹੈ।ਅਜਿਹਾ ਉਲਾਰ ਅਤੇ ਅੰਤਮਪਖੀ ਪੈਂਤੜਿਆਂ ਰਾਹੀਂ ਸੰਭਵ ਨਹੀ ਹੋ ਸਕਣਾ।ਵਿਚਕਾਰਲੇ ਰਾਹ ਦੀ ਲੋੜ ਨੂੰ ਸਾਹਮਣੇ ਰਖਦਿਆਂ ਟੈਕਸਟ-ਨਿਰਧਾਰਨ ਵਲ ਤੁਰਿਆ ਜਾ ਸਕਦਾ ਹੈ।ਹਵਾਲੇ ਵਿਚਲੇ ਚਰਿਤ੍ਰ ਵਿਚ ਵੀ ਸਭ ਅੱਛਾ ਨਹੀਂ ਹੈ।ਮੂਰਤੀ-ਪੂਜਕ ਪੰਡਤ ਨੂੰ ਰਾਜੇ ਦੀ ਪੁਤਰੀ ਤੇ ਪੰਡਤ ਦੀ ਵਿਦਿਆਰਥਣ ਨੇ ਦਲੀਲਾਂ ਨਾਲ ਹਰਾ ਤਾਂ ਦਿਤਾ।ਅਜਿਹਾ ਕਾਮੁਕਤਾ ਦੇ ਸਹਾਰੇ ਤੋਂ ਬਿਨਾਂ ਵੀ ਕਰ ਲਿਆ।ਪਰ ਇਹ ਕੌਣ ਵੇਖੇਗਾ ਕਿ ਨਤੀਜਾ ਕੀ ਕਢਿਆ?ਫਿਰ ਵੀ ਕੰਨਿਆ ਦੀ ਦਲੀਲ ਦਾ ਪਧਰ ਵੇਖ ਆਪਣੇ ਅਧਿਆਪਕ ਨੂੰ ਪੁਛ ਰਹੀ ਹੈ ਕਿ ਲਿੰਗ-ਪੂਜਕ ਨੂੰ ਜੇ ਲਿੰਗ ਮਿਲ ਹੀ ਜਾਵੇ ਤਾਂ ਕੀ ਤੂੰ ਉਸ ਲਿੰਗ ਨੂੰ ਧੀ ਨੂੰ ਦੇਵੇਂਗਾ ਜਾਂ ਉਸਨੂੰ ਆਪ ਖਾਏਂਗਾ:

ਲਿੰਗ ਕੀ ਤੂ ਪੂਜਾ ਕਰੈ ਸੰਭੂ ਜਾਨਿ ਪਾਇ ਪਰੈ,ਸੋਈ ਅੰਤ ਦੈਹੈ ਤੇਰੇ ਕਰ ਮੈ ਨਿਕਾਰਿ ਕੈ।
ਦੁਹਿਤਾ ਕੋ ਦੈਹੈ ਕੀ ਤੂ ਆਪਨ ਖਬੈ ਹੈ ਤਾ ਕੌ,ਯੌ ਹੀ ਤੋਹਿ ਮਾਰਿ ਹੈ ਰੇ ਸਦਾ ਸਿਵ ਖਵਾਰਿ ਕੈ।20

ਭੰਗ ਪੀਣ ਦੀ ਵਕਾਲਤ ਇਹ ਕਹਿਕੇ ਹੋ ਰਹੀ ਕਿ ਭੰਗ ਨ ਪੀਣ ਨਾਲ ਜਦੋਂ ਬੁਧੀ ਪ੍ਰਾਪਤ ਨਹੀ ਹੋਈ ਤਾਂ ਪੀਣ ਨਾਲ ਬੁਧੀ ਹਰੀ ਨਹੀਂ ਜਾਂਦੀ:

ਭਾਂਗ ਪੀਏ ਬੁਧਿ ਜਾਤ ਨ ਹਰੀ।ਬਿਨੁ ਪੀਏ ਤਵ ਬੁਧਿ ਕਹ ਪਰੀ।37

ਭਾਂਗ ਨ ਏਤੇ ਪਰ ਭਖੈ ਜਾਨਤ ਆਪ ਸੁਚੇਤ।58

ਸ਼ਵਾਲ ਕਰ ਰਹੀ ਕੰਨਿਆ ਮਹਾਕਾਲ ਦੀ ਪੂਜਕ ਹੈ:

ਦਿਜ ਹਮ ਮਹਾਕਾਲ ਕੋ ਮਾਨੈ।ਪਾਹਨ ਮੈ ਮਨ ਕੋ ਨਹਿ ਆਨੈ।91

ਬ੍ਰਾਹਮਣ ਨੂੰ ਇਹ ਕਹਿਕੇ ਡਰਾ ਦਿਤਾ ਕਿ ਆਪਣੇ ਰਾਜਾ ਪਿਤਾ ਨੂੰ ਦਸਾਂਗੀ ਕਿ ਤੂੰ ਮੈਨੂੰ ਹਥ ਪਾਇਆ ਹੈ:

ਕਹੀ ਕੁਅਰਿ ਪਿਤੁ ਪਹਿ ਮੈ ਜੈ ਹੌ।ਤੈ ਮੁਹਿ ਡਾਰਾ ਹਾਥ ਬਤੈ ਹੌ।

ਤੇਰੇ ਦੋਨੋ ਹਾਥ ਕਟਾਊ।ਤੌ ਰਾਜਾ ਕੀ ਸੁਤਾ ਕਹਾਊ।122

ਇਸ ਦਬਕੇ ਨੇ ਪੰਡਤ ਨੂੰ ਏਨਾ ਡਰਾ ਦਿਤਾ ਕਿ ਉਸਨੇ ਰਾਜ ਕੰਨਿਆ ਦੀ ਹਰ ਗਲ ਮੰਨ ਲੈਣ ਦਾ ਯਕੀਨ ਦੁਆ ਦਿਤਾ।ਰਾਜ ਕੁਮਾਰੀ ਨੇ ਕਿਹਾ ਕਿ ਤੂੰ ਹੁਣ ਪੱਥਰ ਦੀ ਪੂਜਾ ਨਹੀਂ ਕਰੇਂਗਾ ਅਤੇ ਮਹਾਂਕਾਲ ਦੇ ਚਰਣੀਂ ਲਗੇਂਗਾ:

ਪਾਹਨ ਕੀ ਪੂਜਾ ਨਹਿ ਕਰਿਯੈ।ਮਹਾਂਕਾਲ ਕੇ ਪਾਇਨ ਪਰਿਯੈ।123

ਨਤੀਜਾ ਇਹ ਨਿਕਲ ਆਇਆ ਕਿ ਭਾਹਮਣ ਛਲਿਆ ਗਿਆ ਅਤੇ ਉਸਨੂੰ ਸ਼ਰਾਬ ਅਤੇ ਭੰਗ ਪਿਆਕੇ ਮਹਾਂਕਾਲ ਦਾ ਸੇਵਕ ਬਣਾ ਦਿਤਾ:

ਇਹ ਛਲ ਸੌ ਮਿਸਰਹਿ ਛਲਾ ਪਾਹਨ ਦਏ ਬਹਾਇ।

ਮਹਾਂਕਾਲ ਕੋ ਸਿਖਯ ਕਰਿ ਮਦਰਾ ਭਾਂਗ ਪਿਵਾਇ।125

ਇਹ ਸਾਰਾ ਵੇਰਵਾ ਇਸ ਲਈ ਦੇ ਦਿਤਾ ਹੈ ਤਾਂ ਕਿ ਦਸਿਆ ਜਾ ਸਕੇ ਕਿ ਗੁਰਮਤਿ ਪ੍ਰਭਾਵ ਖਿਲਰਵੇਂ ਜਿਹੇ ਰੂਪ ਵਿਚ ਨਿਰਸੰਦੇਹ ਪ੍ਰਾਪਤ ਹੈ।ਗੁਰੂ ਸਾਹਿਬ ਦੀ ਛਤਰਛਾਇਆ ਹੇਠ ਵਿਚਰਦੇ ਕਵੀਆਂ ਵਿਚ ਅਜਿਹਾ ਹੋ ਜਾਣਾ ਕੁਦਰਤੀ ਵੀ ਹੈ ਅਤੇ 'ਦਸਮ-ਗ੍ਰੰਥ' ਬਾਰੇ ਨਿਰਣਾ ਲੈਣ ਵਿਚ ਰੁਕਾਵਟ ਵੀ ਹੈ।ਵੇਖਣ ਦੀ ਲੋੜ ਹੈ ਕਿ ਲ਼ਿਖਤ ਦਾ ਮੰਤਵ (ਤਾਤਪਰਯ) ਕੀ ਹੈ ਅਤੇ ਪ੍ਰਸੰਗ (ਪ੍ਰਕਰਣ) ਕੀ ਹੈ।ਸਾਰੇ ਹੀ ਤ੍ਰੀਆਂ ਚਰਿਤ੍ਰਾਂ ਦਾ ਮੰਤਵ ਅਤੇ ਪ੍ਰਸੰਗ ਗੁਰਮਤਿ-ਅਨੁਸਾਰੀ ਨਹੀਂ ਹੈ।ਇਹ ਭੁਲੇਖਾ ਵੀ ਮਨੋ ਕਢ ਦੇਣਾ ਚਾਹੀਦਾ ਹੈ ਕਿ ਇਹਨਾਂ ਚਰਿਤ੍ਰਾਂ ਨਾਲ 'ਕਾਮ ਅਤੇ ਵਿਵਹਾਰ ਵਿਚ ਸਮੰਜਸ' ਲਿਆਇਆ ਜਾ ਸਕਦਾ ਹੈ।ਪੂਰਬ ਨਾਨਕ ਕਾਲ ਵਿਚ ਇਸਤ੍ਰੀ ਦੀ ਜੋ ਦਸ਼ਾ ਪਰਿਵਾਰ,ਬਰਾਦਰੀ ਅਤੇ ਸਮਾਜ ਵਿਚ ਸੀ,ਉਸਨੂੰ ਬਨਾਈ ਰਖਣ ਵਿਚ ਧਰਮ ਵੀ ਹਿੱਸਾ ਪਾ ਰਿਹਾ ਸੀ।ਸਿੱਖ ਧਰਮ ਨੇ ਇਸਤ੍ਰੀ ਨੂੰ ਲਿੰਗ ਭੇਦ ਵਿਚੋਂ ਕਢਕੇ ਜਿਸ ਮਾਨ ਸਤਿਕਾਰ ਦਾ ਹੱਕਦਾਰ ਬਨਾਇਆ, ਤੀਆਂ ਚਰਿਤ੍ਰਾਂ ਵਿਚੋਂ ਪੈਦਾ ਹੁੰਦਾ ਪ੍ਰਭਾਵ ਇਸਦੇ ਬਿਲਕੁਲ ਹੀ ਉਲਟ ਹੈ।ਇਸਤ੍ਰੀ ਨੂੰ ਇਕ ਪਾਸੇ ਭੋਗ ਦੀ ਵਸਤੂ ਅਤੇ ਦੂਜੇ ਪਾਸੇ ਚਲਿਤ੍ਰ-ਮਾਧਿਅਮ ਵਜੋਂ ਪੇਸ਼ ਕਰਕੇ,ਨ ਘਰ ਵਿਚ ਵਸਣਯੋਗ ਰਹਿਣ ਦਿਤਾ ਹੈ ਅਤੇ ਨ ਹੀ ਕਿਸੇ ਵੀ ਖੇਤਰ ਵਿਚ ਭਰੋਸੇਯੋਗ ਹੋਣ ਦਿਤਾ ਹੈ।ਇਸ ਨਾਲ ਕਿਸ ਕਿਸਮ ਦੀ ਸਿੱਖਿਆ ਮਿਲ ਸਕਦੀ ਹੈ,ਇਹ ਤ੍ਰੀਆਂ-ਚਲਿਤ੍ਰਾਂ ਦੇ ਮੁਦਈਆਂ ਤੋਂ ਹੀ ਪੁਛਿਆ ਜਾ ਸਕਦਾ ਹੈ?

ਸਿੱਖ ਸਾਹਿਤ ਵਿਚ ਅਜਿਹਾ ਕੋਈ ਭਰੋਸੇਯੋਗ ਹਵਾਲਾ ਨਹੀਂ ਮਿਲਦਾ ਜਿਸ ਤੋਂ ਇਹ ਸਾਬਤ ਹੋ ਸਕੇ ਕਿ 1708 ਈ. ਤੋਂ ਪਹਿਲਾਂ 'ਦਸਮ ਗ੍ਰੰਥ' ਦੀ ਕੋਈ ਬੀੜ ਕਾਇਮ ਸੀ।ਸਿੱਖਾਂ ਵਲੋਂ ਦਸਮ-ਗ੍ਰੰਥ ਨਾਮ ਦਾ ਕੋਈ ਟੈਕਸਟ ਤਿਆਰ ਨਹੀਂ ਕੀਤਾ ਗਿਆ।ਪਰ ਨਾਲ ਹੀ ਕਿਸੇ ਕਿਸਮ ਦੀ ਟੈਕਸਚੂਅਲ-ਸਿਆਸਤ ਵੀ ਨਹੀਂ ਕੀਤੀ।ਪਰ ਜੋ ਟੈਕਸਚੂਅਲ-ਸਿਆਸਤ ਇਸ ਵੇਲੇ ਸ਼ੁਰੂ ਹੋ ਗਈ ਹੈ,ਇਹ ਇਸ ਲਈ ਨੁਕਸਾਨਦਾਇਕ ਹੈ ਕਿਉਂਕਿ ਦੋਵੇਂ ਧਿਰਾਂ ਤ੍ਰੀਆਂ-ਚਰਿਤ੍ਰਾਂ ਦੇ ਆਧਾਰ ਤੇ ਹੀ ਫੈਸਲਾ ਕਰਣਾ ਚਾਹੁੰਦੀਆਂ ਹਨ।ਦਸਮ-ਗ੍ਰੰਥ ਦੀ ਕਿਸੇ ਵੀ ਬਾਣੀ ਬਾਰੇ ਫੈਸਲਾ ਕਰਣ ਲਈ ਪਰਖ-ਵਿਧੀ ਗ੍ਰੰਥ ਅਤੇ ਪੰਥ ਦੇ ਰੂਪ ਵਿਚ ਪਹਿਲਾਂ ਹੀ ਪ੍ਰਾਪਤ ਹੈ।ਇਸ ਵਿਧੀ ਨਾਲ ਦਸਮ ਪਾਤਸ਼ਾਹ ਦੀਆਂ ਬਾਣੀਆਂ ਦਾ ਕਾਫੀ ਹਦ ਤਕ ਨਿਤਾਰਾ ਹੋ ਵੀ ਚੁਕਾ ਹੈ।ਦਸਮ-ਗ੍ਰੰਥ ਦੇ ਵਿਵਾਦ-ਗ੍ਰਸਤ ਹਿੱਸਿਆਂ ਬਾਰੇ ਵੀ ਨਿਰਣਾ ਇਸੇ ਵਿਧੀ ਵਿਚ ਹੀ ਸੰਭਵ ਹੈ।ਇਸਨੂੰ ਵਿਚਕਾਰਲੇ ਰਾਹ ਸੰਗਯਾ ਦੇ ਵੀ ਦੇਈਏ ਤਾਂ ਵੀ ਇਹ ਧਿਆਨ ਵਿਚ ਰਖਣਾ ਹੀ ਪਵੇਗਾ ਕਿ ਜੇ ਸਾਰਾ ਦਸਮ-ਗ੍ਰੰਥ ਦਸਮ ਪਾਤਸ਼ਾਹ ਦਾ ਹੀ ਲਿਖਿਆ ਹੋਇਆ ਹੈ ਤਾਂ 52 ਕਵੀਆਂ ਦੀਆਂ ਰਚਨਾਵਾਂ ਕਿਥੇ ਗਈਆਂ?ਭਾਈ ਚੌਪਾ ਸਿੰਘ ਨੇ ਆਪਣੇ ਰਹਿਤ ਨਾਮੇ ਵਿਚ ਮੰਨਿਆ ਹੈ ਕਿ "ਗੁਰੂ ਕਾ ਸਿਖ ਲਿਖਾਰੀ ਹੋਵੇ, ਤਾਂ ਪੋਥੀ, ਗ੍ਰੰਥ ਸਾਹਿਬ ਜੀ ਲਿਖਕੇ ਸਿਖ ਨੂੰ ਦੇਵੇ"।ਇਹ ਰਹਿਤਨਾਮਾ ਉਸਨੇ 1780 ਬਿ. ਤੋਂ ਪਿਛੋਂ ਮੁਕਤਿਆਂ ਨਾਲ ਮਿਲਕੇ ਲਿਖਿਆਂ।ਪਰ ਇਸ ਵਿਚ ਦਸਮ-ਗ੍ਰੰਥ ਵਲ ਕੋਈ ਸੰਕੇਤ ਪ੍ਰਾਪਤ ਨਹੀਂ ਹੈ।ਜੇ ਵਾਰਸ ਭੋਲੇ ਅਤੇ ਅਗਿਆਨੀ ਹੋਣ ਅਤੇ ਸ਼ਰੀਕ ਚਲਾਕ ਅਤੇ ਮੀਸਣਾ ਹੋਵੇ ਤਾਂ ਵਿਰਾਸਤ ਨੂੰ ਖਤਰੇ ਖੜ੍ਹੇ ਹੋ ਹੀ ਜਾਂਦੇ ਹਨ।ਸਿੱਖਾਂ ਨਾਲ ਕੁਝ ਅਜਿਹਾ ਹੀ ਵਾਪਰਿਆ ਹੈ।ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਗੱਦੀ ਮਿਲ ਜਾਣ ਨਾਲ ਟੈਕਸਚੂਅਲ-ਸਿਆਸਤ ਦੀਆਂ ਸੰਭਾਵਨਾਵਾਂ ਘਟ ਗਈਆਂ ਸਨ।ਏਸੇ ਕਰਕੇ ਖਰੜਿਆਂ ਦੀ

ਸਿਆਸਤ ਨੂੰ ਬਹੁਤਾ ਹੁੰਗਾਰਾ ਨਹੀਂ ਮਿਲਿਆ।ਪਰ ਦਸਮ-ਗ੍ਰੰਥ ਨੂੰ ਸੌਖਾਂ-ਨਿਸ਼ਾਨਾ (**soft-target)** ਸਮਝਕੇ ਪਵਿਤਰ-ਗ੍ਰੰਥ ਦੀ ਜੋ ਸਿਆਸਤ ਸ਼ੁਰੂ ਹੋ ਗਈ ਹੈ, ਇਸ ਨਾਲ ਇਕ ਪਾਸੇ ਦਸਮ-ਗ੍ਰੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਰੀਕ-ਗ੍ਰੰਥ ਹੋ ਜਾਣ ਦੇ ਰਾਹ ਪਾ ਦਿਤਾ ਗਿਆ ਹੈ ਅਤੇ ਦੂਜੇ ਪਾਸੇ ਦੋਹਾਂ ਗ੍ਰੰਥਾਂ ਦੇ ਵਾਰਸਾਂ ਨੂੰ ਆਪਸੀ-ਟਕਰਾਉ ਵਲ ਧਕ ਦਿਤਾ ਗਿਆ ਹੈ।ਇਹ ਪਿਛਲਮੁਖੀ ਮਜਬੂਰੀ ਹੈ ਅਤੇ ਇਸਤੋਂ ਜਿੰਨੀ ਛੇਤੀ ਹੋ ਸਕੇ ਬਚ ਸਕਣ ਦਾ ਰਾਹ ਕਢ ਲੈਣਾ ਚਾਹੀਦਾ ਹੈ।

ਇਸ ਵੀਚਾਰ ਨਾਲ ਮੈਂ ਇਹ ਗਲ ਸਾਹਮਣੇ ਲਿਆਉਣਾ ਚਾਹੁੰਦਾ ਹਾਂ ਕਿ ਪੰਥਕ ਕੇਂਦਰੀ-ਧਾਰਾ ਦਾ ਗ੍ਰੰਥ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਅਤੇ ਇਸ ਨੂੰ ਹੀ ਜਾਗਤ-ਜੋਤਿ ਅਤੇ ਜ਼ਾਹਰਤ-ਜ਼ਹੂਰ ਦੀ ਗੁਰ-ਪਦਵੀ ਪ੍ਰਾਪਤ ਹੈ।ਦਸਮ-ਗ੍ਰੰਥ ਦਸਮ ਪਾਤਸ਼ਾਹ ਜੀ ਦੇ ਸਮੇਂ ਵਿਚ ਰਚੇ ਗਏ ਸਾਹਿਤ ਦਾ ਗ੍ਰੰਥ ਹੈ।ਇਸ ਵਿਚ ਦਸਮ ਪਾਤਸ਼ਾਹ ਜੀ ਦੀ ਬਾਣੀ ਵੀ ਸ਼ਾਮਲ ਹੈ।ਇਸਤੋਂ ਬਿਨਾਂ ਜੋ ਰਚਨਾਵਾਂ ਇਸ ਗ੍ਰੰਥ ਵਿਚ ਸ਼ਾਮਲ ਹਨ,ਉਹਨਾਂ ਵਿਚ ਸਿੱਖ-ਚਿੰਤਨ ਦੇ ਪ੍ਰਭਾਵ ਦੇ ਝਲਕਾਰੇ ਤਾਂ ਪ੍ਰਾਪਤ ਹਨ,ਜਿਵੇਂ ਉਪਰ ਛਰਿਤ੍ਰ 266 ਦੇ ਹਵਾਲੇ ਦਸ ਦਿਤਾ ਹੈ।ਅਜਿਹੇ ਹਵਾਲੇ ਦੇਣ ਵਾਲਿਆਂ ਨੂੰ ਉਹੋ ਜਿਹੀ ਮਾਨਤਾ ਨਹੀਂ ਮਿਲ ਸਕੀ,ਜਿਹੋ ਜਿਹੀ ਭੱਟਾਂ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਸ਼ਾਮਲ ਕਰਣ ਨਾਲ ਮਿਲ ਚੁਕੀ ਹੈ।ਇਸ ਗ੍ਰੰਥ ਦਾ ਖਾਲਸਾ ਵਿਧੀ ਵਿਚ ਟੈਕਸਟ-ਨਿਰਧਾਰਨ ਕੀਤੇ ਬਿਨਾਂ ਇਸਨੂੰ 'ਦਸਮ ਗ੍ਰੰਥ ਸਾਹਿਬ' ਕਹਿਣ ਮਾਤਰ ਨਾਲ ਇਹ ਗ੍ਰੰਥ ਆਦਿ ਗ੍ਰੰਥ ਦੇ ਸ਼ਰੀਕੇ ਵਿਚ ਆ ਜਾਂਦਾ ਹੈ ਅਤੇ ਇਸ ਵਿਚਲੀ ਕਵੀਆਂ ਦੀ ਬਾਣੀ ਭਟਾਂ ਦੀ ਬਾਣੀ ਵਾਲਾ ਦਰਜਾ ਪ੍ਰਾਪਤ ਕਰਣ ਦੇ ਰਾਹੇ ਪੈ ਜਾਂਦੀ ਹੈ।ਅਜਿਹਾ ਨ ਹੀ ਸਿੱਖ ਧਰਮ ਚਿੰਤਨ ਦਾ ਅਨੁਸਾਰੀ ਹੋ ਸਕਦਾ ਹੈ ਅਤੇ ਨ ਹੀ ਸਿੱਖ-ਸਰੋਕਾਰਾਂ ਦੇ ਅੰਤਰਗਤ ਹਜਮ

ਹੋ ਸਕਦਾ ਹੈ।ਸਿੱਖ ਸਾਹਿਤ ਵਿਚੋਂ ਜੋ ਟੂਕ-ਮਾਤਰ,ਦਸਮ-ਗ੍ਰੰਥ ਨੂੰ ਇਵੇਂ ਜਿਵੇਂ ਮੰਨ ਲੈਣ ਦੇ ਹੱਕ ਵਿਚ ਭੁਗਤਾਇਆ ਜਾ ਸਕਦਾ ਹੈ,ਉਸ ਨਾਲ ਸਮਸਿਆ ਹਲ ਨਹੀਂ ਹੁੰਦੀ ਸਗੋਂ ਪੈਦਾ ਹੁੰਦੀ ਹੈ।ਜਿਹੜੇ ਵਿਦਵਾਨ ਕ੍ਰਿਸ਼ਨਾਵਤਾਰ ਵਿਚੋਂ ਖੜਗ ਸਿੰਘ ਅਤੇ ਅਮਿਟ ਸਿੰਘ ਨੂੰ ਖਾਲਸੇ ਦੇ ਆਰਟਾਈਪਲ ਵਜੋਂ ਵੇਖਣਾ ਚਾਹੁੰਦੇ ਹਨ,ਉਹ ਇਹ ਭੁਲ ਜਾਂਦੇ ਹਨ ਕਿ ਸਿੱਖ ਧਰਮ ਨੂੰ ਕਿਸੇ ਵੀ ਹੋਰ ਧਰਮ ਦੀ ਨਿਰੰਤਰਤਾ ਵਿਚ ਨਹੀਂ ਰਖਿਆ ਜਾ ਸਕਦਾ।ਜੇ ਸਿੱਖ ਮਾਨਸਿਕਤਾ ਨੂੰ ਜੁਝਾਰੂ ਬਨਾਉਣ ਵਾਸਤੇ ਇਹਨਾਂ ਕਥਾ ਕਹਾਣੀਆਂ ਲੋੜ ਹੁੰਦੀ ਤਾਂ ਅਜਿਹਾ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੋ ਜਾਂਦਾ।ਖਾਲਸਾ ਦੀ ਸਾਜਨਾ(1699) ਵੇਲੇ ਤਕ ‘ਗੁਰ ਸੰਗਤ ਕੀਨੀ ਖਾਲਸਾ’ ਲਈ ਲੋੜੀਂਦਾ ਵਿਕਾਸ-ਪੰਧ ਪੂਰਾ ਹੋ ਚੁਕਾ ਸੀ।ਫਿਰ ਸੰਪੂਰਨਤਾ ਦੇ ਇਹ ਪੜਾਅ ਤੇ ਹੀ ਇਹਨਾਂ ਕਥਾ ਕਹਾਣੀਆਂ ਨਾਲ ਜੁਝਾਰੂ-ਸਥਾਪਨਾ ਦੀ ਲੋੜ ਕਿਉਂ ਪਈ?ਜਿਹੜੀ ਧਾਰਨਾ ਨੂੰ ਬੀਤੇ ਦੀ ਗਲ ਸਮਝਕੇ ਗੁਰੂ ਨਾਨਕ ਦੇਵ ਜੀ ਨੇ “ਗੁਰਸੰਗਤ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ” ਕਹਿਕੇ ਛਡ ਦਿਤਾ ਸੀ,ਉਸੇ ਵਿਚ ਮੁੜ-ਵਿਲਯ (**relapse**) ਹੋਣ ਵਲ ਆਪ ਹੀ ਦਸਮ ਪਾਤਸ਼ਾਹ ਨੇ ਕਿਵੇਂ ਅਤੇ ਕਿਉਂ ਤੋਰ ਲਿਆ?ਇਹ ਤੇ ਇਹੋ ਜਿਹੇ ਹੋਰ ਸਵਾਲਾਂ ਦੇ ਜਵਾਬ ਕੌਮ ਦੇ ਵਾਰਸਾਂ ਨੂੰ ਹੀ ਦੇਣੇ ਪੈਣੇ ਹਨ।ਇਸ ਵਾਸਤੇ ਸਿਰ-ਤੋੜ ਧੜੇਬਾਜੀ ਦੀ ਥਾਂ ਸਿਰ-ਜੋੜ ਵਿਧੀ ਵਿਚ ਚਲਦਿਆਂ ਅਜਿਹਾ ਹਲ ਲਭ ਲੈਣਾ ਚਾਹੀਦਾ ਹੈ,ਜਿਸ ਨਾਲ ਜੋ ਗੁਰਮਤਿ-ਅਨੁਸਾਰੀ ਹੈ ਲੈ ਲੈਣਾ ਚਾਹੀਦਾ ਹੈ ਅਤੇ ਜੋ ਗੁਰੂ-ਆਸ਼ੇ ਦੇ ਅਨੁਕੂਲ ਨਹੀਂ,ਉਸਨੂੰ ਛਡ ਲੈਣਾ ਚਾਹੀਦਾ ਹੈ।ਲੈਣ ਲਗਿਆਂ ਤ੍ਰੀਆਂ ਚਰਿਤ੍ਰਾਂ ਵਿਚੋਂ ਵੀ ਚੌਪਈ ਵਾਂਗ ਲਿਆ ਜਾ ਸਕਦਾ ਹੈ ਅਤੇ ਛਡਣ ਲਗਿਆਂ ਬਚਿਤ੍ਰ-ਨਾਟਕ ਵਿਚੋਂ ਵੀ ਛਡਿਆ ਜਾ ਸਕਦਾ ਹੈ।ਬੋਲਬਾਲਾ ਪੰਥਕ-ਵਿਧੀ ਦਾ ਹੀ ਰਹਿਣਾ ਚਾਹੀਦਾ ਹੈ।ਪੰਥਕ-ਮਾਨਤਾ ਵਾਲੇ ਪਾਸੇ ਚੁਕਿਆ ਹਰ ਕਦਮ ਮੁਬਾਰਕ ਹੈ।ਪਰ

ਇਸ ਤੋਂ ਪਹਿਲਾਂ ਲਕੀਰ ਦਾ ਫਕੀਰ ਹੋਣ ਵਾਲੀ ਅਕਲਮੰਦੀ ਵੀ ਉਲਾਰ-ਹਉਮੈ ਹੋਵੇਗੀ।ਇਸ ਪਾਸੇ ਕਦਮ ਪੰਜਾਬੀ ਯੂਨੀਵਰਸਿਟੀ ਨੇ ਕੁਝ ਵਰ੍ਹੇ ਪਹਿਲਾਂ ਚੁਕਿਆ ਸੀ ਅਤੇ ਦਸਮ-ਗ੍ਰੰਥ ਦਾ ਟੈਕਸਟ ਤ੍ਰੀਆ-ਚਰਿਤ੍ਰਾਂ ਅਤੇ ਹਕਾਇਤਾਂ ਨੂੰ ਕਢਕੇ ਛਾਪ ਦਿਤਾ ਸੀ।ਇਹ ਟੈਕਸਟ ਰਣਧੀਰ ਸਿੰਘ ਨੇ ਤਿਆਰ ਕੀਤਾ ਸੀ,ਜੋ ਸ਼੍ਰੋਮਣੀ ਕਮੇਟੀ ਵਿਚ ਖੋਜਾਰਥੀ ਵਜੋਂ ਕੰਮ ਕਰਦੇ ਰਹੇ ਸਨ।ਇਸ ਵਾਸਤੇ ਅਕਾਦਮੀਸ਼ਨਾ ਦੀ ਜੋ ਕਮੇਟੀ ਬਣੀ ਸੀ,ਉਸ ਵਿਚ ਡਾ. ਤਾਰਨ ਸਿੰਘ,ਪ੍ਰੋ. ਗੁਲਵੰਤ ਸਿੰਘ, ਡਾ. ਜੀਤ ਸਿੰਘ ਸੀਤਲ ਅਤੇ ਹੋਰ ਵਿਦਵਾਨ ਵੀ ਸ਼ਾਮਲ ਸਨ।ਇਸ ਯਤਨ ਨੂੰ ਮੁਢਲਾ ਯਤਨ ਮੰਨਕੇ ਪੰਥਕ-ਸਹਿਮਤੀ ਵਲ ਤੁਰਿਆ ਜਾ ਸਕਦਾ ਹੈ।

ਹਵਾਲੇ

1. ਭਾਈ ਕਾਨ੍ਹ ਸਿੰਘ ਨਾਭਾ, ਗੁਰੁਮਤ ਸੁਧਾਕਰ, ਪ੍ਰਕਾਸ਼ਕ ਭਾ. ਛਤਰ ਸਿੰਘ ਜੀਵਨ ਸਿੰਘ,2005, ਪੰਨਾ33

2. ਉਹੀ ਪੰਨਾ 35